# ਮੁਖਬੰਧ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸਿਰਜੇ ਖਾਲਸਾ ਜੀ ਦਾ ਤਿੰਨ ਸੌਵਾਂ ਜਨਮ ਦਿਨ ੧੩ ਅਪ੍ਰੈਲ, ੧੯੯੯ ਨੂੰ ਦੇਸ਼-ਵਿਦੇਸ਼ ਵਿਚ ਬੜੀ ਸ਼ਰਧਾ ਅਤੇ ਸ਼ਾਨ ਨਾਲ ਮਨਾਇਆ ਜਾ ਰਿਹਾ ਹੈ। ਇਸ ਪਾਵਨ ਦਿਹਾੜੇ ਦੀ ਯਾਦ ਵਿਚ ਸ੍ਰੀਮਾਨ ਸੰਤ ਬਾਬਾ ਵਿਰਸਾ ਸਿੰਘ ਜੀ ਨੇ ਚਾਹਿਆ ਹੈ ਕਿ ਸ੍ਰੀ ਗੁਰੂ ਸਾਹਿਬ ਦੇ ਵਿਅਕਤਿਤਵ, ਚਿੰਤਨ, ਸਾਧਨਾ ਅਤੇ ਕਾਵਿ ਬਾਰੇ ਕਈਆਂ ਭਾਸ਼ਾਵਾਂ ਵਿਚ ਸਾਹਿੱਤ ਲਿਖਵਾਇਆ ਅਤੇ ਛਪਵਾਇਆ ਜਾਏ। ਇਸੇ ਉਦੇਸ਼ ਦੀ ਪੂਰਤੀ ਲਈ ਸ੍ਰੀ ਦਸਮ-ਗ੍ਰੰਥ ਦਾ ਪਾਠ-ਸੰਪਾਦਨ ਅਤੇ ਵਿਆਖਿਆ ਪ੍ਰਕਾਸ਼ਿਤ ਕਰਨ ਦਾ ਯਤਨ ਕੀਤਾ ਗਿਆ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਰਚਨਾਵਾਂ ਦਾ ਸੰਗ੍ਰਹਿ 'ਦਸਮ-ਗ੍ਰੰਥ' ਦੇ ਨਾਂ ਨਾਲ ਪ੍ਰਸਿੱਧ ਹੈ। ਗੁਰੂ ਸਾਹਿਬ ਦਾ ਆਪਣਾ ਕਾਵਿ ਅਤੇ ਉਨ੍ਹਾਂ ਦੇ ਦਰਬਾਰੀ ਕਵੀਆਂ ਦੁਆਰਾ ਸਿਰਜਿਆ ਸਾਹਿੱਤ 'ਵਿਦਿਆ ਸਾਗਰ' ਨਾਂ ਦੇ ਵਿਸ਼ਾਲ ਗ੍ਰੰਥ ਵਿਚ ਸੰਕਲਿਤ ਕੀਤਾ ਗਿਆ ਜਿਸ ਦਾ ਭਾਰ ਇਤਿਹਾਸਕਾਰਾਂ ਨੇ ਨੌਂ ਮਣ ਮੰਨਿਆ ਹੈ। ਪਰ ਜਦੋਂ ਸੰਨ ੧੭੦੪ ਈ. ਵਿਚ ਗੁਰੂ ਸਾਹਿਬ ਨੇ ਆਨੰਦਪੁਰ ਸਾਹਿਬ ਦਾ ਕਿਲਾ ਛਡਿਆ ਤਾਂ ਅਨੇਕ ਪ੍ਰਕਾਰ ਦੀ ਹੋਰ ਮਹੱਤਵਪੂਰਨ ਸਾਮਗ੍ਰੀ ਦੇ ਨਾਲ ਉਪਰੋਕਤ ਗ੍ਰੰਥ ਵੀ ਸਰਸਾ ਨਦੀ ਵਿਚ ਰੁੜ੍ਹ ਗਿਆ ਦਸਿਆ ਜਾਂਦਾ ਹੈ। ਪਰ ਗੁਰੂ ਸਾਹਿਬ ਦੀਆਂ ਆਪਣੀਆਂ ਰਚਨਾਵਾਂ ਅਤੇ ਦਰਬਾਰੀ ਕਵੀਆਂ ਦੀਆਂ ਰਚਨਾਵਾਂ ਦੇ ਨਾਲ-ਨਾਲ ਉਤਾਰੇ ਵੀ ਹੁੰਦੇ ਰਹਿੰਦੇ ਸਨ। ਸ਼ਰਧਾ-ਕਾਰਨ ਗੁਰੂ ਸਾਹਿਬ ਦੀਆਂ ਆਪਣੀਆਂ ਬਾਣੀਆਂ ਦੇ ਉਤਾਰੇ ਹੋਰਨਾਂ ਨਾਲੋਂ ਬਹੁਤ ਅਧਿਕ ਮਾਤ੍ਰਾ ਵਿਚ ਹੋਏ ਸਨ ਅਤੇ ਉਹ ਅਨੇਕ ਸ਼ਰਧਾਲੂਆਂ ਪਾਸ ਸੁਰਖਿਅਤ ਚਲੇ ਆ ਰਹੇ ਸਨ। ਸ੍ਰੀ ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਉਣ ਤੋਂ ਬਾਦ ਉਦਮੀ ਧਰਮ ਸਾਧਕਾਂ ਨੇ ਗੁਰੂ ਸਾਹਿਬ ਦੇ ਕਾਵਿ ਨੂੰ ਸੰਭਾਲਣ ਦਾ ਉਪਰਾਲਾ ਸ਼ੁਰੂ ਕੀਤਾ।

ਸਭ ਤੋਂ ਪਹਿਲਾਂ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਮੁੱਖ ਗ੍ਰੰਥੀ ਅਤੇ ਸਿੱਖ ਵਿਦਵਾਨ ਭਾਈ ਮਨੀ ਸਿੰਘ ਨੇ ਬੜੀ ਮਿਹਨਤ ਨਾਲ ਸ੍ਰੀ ਗੁਰੂ ਸਾਹਿਬ ਦੀਆਂ ਰਚਨਵਾਂ ਦੀਆਂ ਪੋਥੀਆਂ ਇਕੱਠੀਆਂ ਕਰਵਾ ਕੇ ਇਕ ਬੀੜ ਤਿਆਰ ਕੀਤੀ ਅਤੇ ਬਾਦ ਵਿਚ ਬਾਬਾ ਦੀਪ ਸਿੰਘ, ਭਾਈ ਸੁਖਾ ਸਿੰਘ ਆਦਿ ਅਨੇਕ ਧਰਮ-ਸਾਧਕਾਂ ਨੇ ਆਪਣੇ ਸਾਧਨਾਂ ਰਾਹੀਂ ਪੋਥੀਆਂ ਇੱਕਠੀਆਂ ਕਰਵਾ ਕੇ ਸ੍ਰੀ ਗੁਰੂ ਸਾਹਿਬ ਦੀ ਬਾਣੀ ਦੀਆਂ ਬੀੜਾਂ ਤਿਆਰ ਕੀਤੀਆਂ। ਇਨ੍ਹਾਂ ਬੀੜਾਂ ਵਿਚ ਹੁਣ ਭਾਈ ਮਨੀ ਸਿੰਘ ਵਾਲੀ ਬੀੜ,

ਸੰਗਰੂਰ ਤੋਸ਼ਾਖਾਨਾ ਵਿਚ ਪਈ ਬੀੜ, ਮੋਤੀ ਬਾਗ ਗੁਰਦੁਆਰਾ, ਪਟਿਆਲਾ ਵਿਚ ਸੁਰਖਿਅਤ ਦਸੀ ਜਾਂਦੀ ਬੀੜ, ਸ੍ਰੀ ਪਟਨਾ ਸਾਹਿਬ ਦੇ ਜਨਮ-ਅਸਥਾਨ (ਹਰਿਮੰਦਿਰ) ਵਿਚ ਸੰਭਾਲੀ ਹੋਈ ਬੀੜ ਆਦਿ ਪ੍ਰਸਿੱਧ ਹਨ। ਇਨ੍ਹਾਂ ਬੀੜਾਂ ਵਿਚ ਨ ਬਾਣੀਆਂ ਦੀ ਤਰਤੀਬ ਇਕ-ਸਮਾਨ ਹੈ ਅਤੇ ਨ ਹੀ ਬਾਣੀਆਂ ਦੀ ਗਿਣਤੀ ਬਰਾਬਰ ਹੈ। ਕਾਰਨ ਇਹ ਹੈ ਕਿ ਜਿਉਂ ਜਿਉਂ ਮੁੱਖੀ ਸਿੰਘਾਂ ਨੂੰ ਉਤਾਰਾ ਪੋਥੀਆਂ ਮਿਲਦੀਆਂ ਗਈਆਂ, ਉਨ੍ਹਾਂ ਨੂੰ ਬੀੜਾਂ ਵਿਚ ਸ਼ਾਮਲ ਕਰ ਲਿਆ ਗਿਆ ਅਤੇ ਜਿਨ੍ਹਾਂ ਸਿੰਘਾਂ ਦੇ ਵਸੀਲੇ ਅਧਿਕ ਸਨ, ਉਹ ਨਿਸਚੇ ਹੀ ਜ਼ਿਆਦਾ ਬਾਣੀਆਂ ਇਕੱਠੀਆਂ ਕਰ ਸਕਣ ਵਿਚ ਸਫਲ ਹੋਏ। ਪਰ ਇਨ੍ਹਾਂ ਬੀੜਾਂ ਵਿਚਲੀਆਂ ਬਹੁਤੀਆਂ ਬਾਣੀਆਂ ਆਪਸ ਵਿਚ ਮੇਲ ਖਾਂਦੀਆਂ ਹਨ ਅਤੇ ਇਕੋ ਸਰੋਤ ਦੀਆਂ ਉਪਜ ਪ੍ਰਤੀਤ ਹੁੰਦੀਆਂ ਹਨ। ਉਚਿਤ ਸੰਪਾਦਨ ਦੀ ਘਾਟ ਕਾਰਨ ਇਨ੍ਹਾਂ ਬੀੜਾਂ ਦੇ ਸਰੂਪ ਅਤੇ ਆਕਾਰ ਬਾਰੇ ਕੁਝ ਵਿਵਾਦ ਚਲਦੇ ਰਹੇ ਅਤੇ ਇਹ ਗ੍ਰੰਥ 'ਬਚਿਤ੍ਰ ਨਾਟਕ' ਦੇ ਨਾਂ ਨਾਲ ਲੋਕਾਂ ਵਿਚ ਪ੍ਰਸਿੱਧ ਰਿਹਾ। ਫਿਰ ਇਸ ਨੂੰ 'ਦਸਵੇਂ ਪਾਤਸ਼ਾਹ ਕਾ ਗ੍ਰੰਥ' ਕਿਹਾ ਜਾਣ ਲਗਿਆ ਅਤੇ ਹੁਣ ਇਹੀ ਗ੍ਰੰਥ 'ਦਸਮ-ਗ੍ਰੰਥ' ਦੇ ਨਾਂ ਨਾਲ ਪ੍ਰਸਿੱਧ ਹੈ।

ਸਿੱਖ-ਜਗਤ ਅਧਿਕ ਤਰ ਜੰਗਾਂ-ਜੁੱਧਾਂ ਵਿਚ ਉਲਝਿਆ ਰਿਹਾ, ਜਿਸ ਕਰ ਕੇ ਇਸ ਗ੍ਰੰਥ ਦਾ ਕੋਈ ਵਿਵਸਥਿਤ ਰੂਪ ਤਿਆਰ ਨ ਕੀਤਾ ਜਾ ਸਕਿਆ। ਸਿੰਘ ਸਭਾ ਅੰਦੋਲਨ ਦੇ ਚਲਣ ਨਾਲ ਧਾਰਮਿਕ ਗ੍ਰੰਥਾਂ ਅਤੇ ਸਿੱਖ ਇਤਿਹਾਸ ਦੀ ਸਾਂਭ-ਸੰਭਾਲ ਵਲ ਵਿਦਵਾਨਾਂ ਦਾ ਧਿਆਨ ਗਿਆ। 'ਗੁਰਮਤਿ ਗ੍ਰੰਥ ਪ੍ਰਚਾਰਕ ਸਭਾ' ਅੰਮ੍ਰਿਤਸਰ ਨੇ ਇਸ ਗ੍ਰੰਥ ਦੀਆਂ ੩੨ ਬੀੜਾਂ ਇਕਠੀਆਂ ਕਰਵਾ ਕੇ ਇਸ ਦੇ ਪਾਠਾਂਤਰਾਂ ਨੂੰ ਸਪਸ਼ਟ ਕੀਤਾ ਅਤੇ ਆਪਣੀ 'ਰਿਪੋਰਟ' ਸੰਨ ੧੮੯੭ ਈ. ਵਿਚ ਪ੍ਰਕਾਸ਼ਿਤ ਕੀਤੀ। ਇਸ ਰਿਪੋਰਟ ਦੀ ਲੋਅ ਵਿਚ ਇਸ ਗ੍ਰੰਥ ਦਾ ਵਰਤਮਾਨ ਸਰੂਪ ਸਾਹਮਣੇ ਆਇਆ ਜਿਸ ਵਿਚ ਬਾਣੀਆਂ ਦੀ ਤਰਤੀਬ ਇਸ ਪ੍ਰਕਾਰ ਹੈ -- (੧) ਜਾਪੁ, (੨) ਅਕਾਲ ਉਸਤਤਿ, (੩) ਬਚਿਤ੍ਰ ਨਾਟਕ (ਅਪਨੀ ਕਥਾ), (੪) ਚੰਡੀ ਚਰਿਤ੍ਰ (ਉਕਤਿ ਬਿਲਾਸ), (੫) ਚੰਡੀ ਚਰਿਤ੍ਰ (ਦੂਜਾ), (੬) ਵਾਰ ਸ੍ਰੀ ਭਗਉਤੀ ਜੀ ਕੀ (ਵਾਰ ਦੁਰਗਾ ਕੀ), (੭) ਗਿਆਨ ਪ੍ਰਬੋਧ, (੮) ਚੌਬੀਸ ਅਵਤਾਰ (ਬਿਸਨਾਵਤਾਰ), (੯) ਉਪ ਅਵਤਾਰ (ਬ੍ਰਹਮਾ ਅਤੇ ਰੁਦ੍ਰ), (੧0) ਸ਼ਬਦ ਹਜ਼ਾਰੇ, (੧੧) ਸਵੈਯੇ, (੧੨) ਖਾਲਸਾ ਮਹਿਮਾ, (੧੩) ਸ਼ਸਤ੍ਰ ਨਾਮਮਾਲਾ, (੧੪) ਚਰਿਤ੍ਰੋਪਾਖਿਆਨ ਅਤੇ (੧੫) ਜ਼ਫ਼ਰਨਾਮਾ - ਹਿਕਾਇਤਾਂ।

ਉਪਰੋਕਤ 'ਰਿਪੋਰਟ' ਵਿਚ ਗਿਆਨੀ ਸਰਦੂਲ ਸਿੰਘ ਨੇ ਸਾਰੇ ਗ੍ਰੰਥ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨ ਕੇ ਇਸ ਬਾਰੇ ਹਰ ਪ੍ਰਕਾਰ ਦੇ ਸ਼ੰਕਿਆਂ ਨੂੰ ਖਤਮ ਕਰ ਦਿੱਤਾ। ਪਰ ਫਿਰ ਵੀ ਕਿਤੇ ਕਿਤੇ ਕੋਈ ਨ ਕੋਈ ਸ਼ੰਕਾ ਭਰਿਆ ਲੇਖ ਛਪਦਾ ਰਿਹਾ ਜਿਸ ਦਾ ਸਹੀ ਉਤਰ ਸਿੱਖ ਵਿਦਵਾਨ ਸਮੇਂ ਸਮੇਂ ਸਿਰ ਦਿੰਦੇ ਵੀ ਰਹੇ।

ਸੰਨ ੧੯੦੨ ਈ. (ਮੁਤਾਬਕ ੧੯੫੯ ਬਿ.) ਵਿਚ ਸੰਗਰੂਰ ਨਿਵਾਸੀ ਭਾਈ ਬਿਸ਼ਨ ਸਿੰਘ, ਪੁੱਤਰ ਭਾਈ ਗੁਰਦਿਆਲ ਸਿੰਘ ਆਨੰਦਪੁਰੀ ਨੇ ਇਕ ਪੋਥੀ ('ਦਸਮ ਗ੍ਰੰਥ ਸਾਹਿਬ ਕਿਸ ਨੇ ਬਨਾਯਾ') ਲਿਖ ਕੇ ਸ਼ੈਲੀ ਅਤੇ ਹੋਰ ਅਨੇਕ ਸਬੂਤਾਂ ਦੇ ਆਧਾਰ ਤੇ ਇਸ ਗ੍ਰੰਥ ਨੂੰ ਸਹੀ ਗੁਰੂ ਸਾਹਿਬ ਦੀ ਰਚਨਾ ਸਾਬਤ ਕੀਤਾ। ਸੰਨ ੧੯੩੫ ਈ. ਦੇ ਨੇੜੇ ਤੇੜੇ ਭਾਈ ਸ਼ੇਰ ਸਿੰਘ ਕਸ਼ਮੀਰ ਵਾਲੇ ਨੇ ਆਪਣੀ ਪੁਸਤਕ 'ਦਸ਼ਮੇਸ਼ ਦਰਪਣ' ਵਿਚ ਅਨੇਕ ਪ੍ਰਮਾਣਾਂ ਦੇ ਆਧਾਰ ਤੇ ਦਸਮ-ਗ੍ਰੰਥ ਨੂੰ ਦਸ਼ਮੇਸ਼ ਜੀ ਦੀ ਰਚਨਾ ਸਿੱਧ ਕੀਤਾ। ਇਸ ਤੋਂ ਬਾਦ 'ਅੰਮ੍ਰਿਤ' ਨਾਂ ਦੇ ਰਸਾਲੇ ਦੇ ਸੰਨ ੧੯੩੭ ਈ. ਦੇ ਕੁਝ ਕੁ ਅੰਕਾਂ ਵਿਚ 'ਸ੍ਰੀ ਦਸਮ-ਗ੍ਰੰਥ ਪੁਰ ਖੋਜ ਪੂਰਨ ਵਿਚਾਰ' ਸਿਰਲੇਖ ਅਧੀਨ ਲਖਨਊ ਵਾਲੇ ਡਾ. ਜਸਵੰਤ ਸਿੰਘ ਦੇ ਸਿਲਸਿਲੇਵਾਰ ਲੇਖ ਛਪੇ। ਡਾ. ਸਾਹਿਬ ਨੇ ਬੜੀ ਮਿਹਨਤ ਨਾਲ ਅੰਦਰਲੇ ਪ੍ਰਮਾਣਾਂ ਅਤੇ ਸ਼ੈਲੀ ਦੇ ਤੁਲਨਾਤਮਕ ਅਧਿਐਨ ਦੇ ਆਧਾਰ ਤੇ ਸਾਰੇ 'ਦਸਮ-ਗ੍ਰੰਥ' ਸਾਹਿਬ ਨੂੰ ਗੁਰੂ ਜੀ ਦੀ ਰਚਨਾ ਪ੍ਰਮਾਣਿਤ ਕੀਤਾ।

ਸੰਨ ੧੯੫੫ ਈ. ਵਿਚ ਕਲਕਤੇ ਤੋਂ ਛਪਦੇ 'ਸਿੱਖ ਰਿਵਿਊ' ਵਿਚ ਡਾ. ਤਿਰਲੋਚਨ ਸਿੰਘ ਨੇ 'ਦਸਮ-ਗ੍ਰੰਥ ਦੇ ਸੰਕਲਨ ਦਾ ਇਤਿਹਾਸ' ਬਾਰੇ ਚਾਰ ਲੇਖ ਛਾਪ ਕੇ ਨਿਗਰ ਸਬੂਤਾਂ ਦੇ ਆਧਾਰ ਤੇ ਇਸ ਗ੍ਰੰਥ ਦੀ ਸਾਰੀ ਸਮਗਰੀ ਨੂੰ ਗੁਰੂ ਸਾਹਿਬ ਜੀ ਦੀ ਰਚਨਾ ਦਸਿਆ। ਸੰਨ ੧੯੫੫ ਈ. ਵਿਚ 'ਸਿੱਖ ਹਿਸਟਰੀ ਸੋਸਾਇਟੀ' ਸ੍ਰੀ ਅੰਮ੍ਰਿਤਸਰ ਦੇ ਚੋਟੀ ਦੇ ਵਿਦਵਾਨ ਭਾਈ ਰਣਧੀਰ ਸਿੰਘ ਜੀ ਨੇ 'ਦਸਵੇਂ ਪਾਤਸ਼ਾਹ ਕੇ ਗ੍ਰੰਥ ਦਾ ਇਤਿਹਾਸ' ਨਾਂ ਦੀ ਇਕ ਮਹਤਵਪੂਰਨ ਪੁਸਤਕ ਛਪਵਾਈ ਜਿਸ ਵਿਚ ਉਨ੍ਹਾਂ ਨੇ ਆਪਣੀ ੨0 ਵਰ੍ਹਿਆਂ ਦੀ ਲਗਾਤਾਰ ਮਿਹਨਤ

ਦੇ ਆਧਾਰ ਤੇ ਅਨੇਕ ਪ੍ਰਮਾਣ ਇਕੱਠੇ ਕੀਤੇ ਅਤੇ ਪੱਕੇ ਤੌਰ ਤੇ ਸਿੱਧ ਕਰ ਦਿੱਤਾ ਕਿ 'ਦਸਮ-ਗ੍ਰੰਥ' ਗੁਰੂ ਸਾਹਿਬ ਜੀ ਦੀ ਰਚਨਾ ਹੈ।

ਸੰਨ ੧੯੫੫ ਈ. ਤੋਂ ਬਾਦ 'ਦਸਮ-ਗ੍ਰੰਥ' ਬਾਰੇ ਪੀ-ਐਚ. ਡੀ. ਪੱਧਰ ਦੀ ਖੋਜ ਹੋਣ ਲਗ ਗਈ। ਸਭ ਤੋਂ ਪਹਿਲਾਂ ਸੰਨ ੧੯੫੮ ਈ. ਵਿਚ ਡਾ. ਧਰਮ ਪਾਲ ਅਸ਼ਟਾ ਨੇ ਅਤੇ ਫਿਰ ਸੰਨ ੧੯੫੯ ਈ. ਵਿਚ ਡਾ. ਹਰਭਜਨ ਸਿੰਘ ਨੇ ਆਪਣੇ

ਆਪਣੇ ਖੋਜ-ਪ੍ਰਬੰਧਾਂ ਵਿਚ ਇਸ ਗ੍ਰੰਥ ਨੂੰ ਗੁਰੂ ਸਾਹਿਬ ਦੀ ਰਚਨਾ ਮੰਨਿਆ ਅਤੇ ਸੰਨ ੧੯੬੧ ਈ. ਵਿਚ ਡਾ. ਪ੍ਰਸਿੰਨੀ ਸਹਿਗਲ ਨੇ ਵੀ ਉਪਰੋਕਤ ਵਿਦਵਾਨਾਂ ਦੀਆਂ ਸਥਾਪਨਾਵਾਂ ਨੂੰ ਆਪਣੇ ਢੰਗ ਨਾਲ ਪੇਸ਼ ਕੀਤਾ। ਇਨ੍ਹਾਂ ਤੋਂ ਬਾਦ ਡਾ. ਰਤਨ ਸਿੰਘ ਜੱਗੀ (ਪੰਜਾਬ ਯੂਨੀ.), ਡਾ. ਮਹੀਪ ਸਿੰਘ (ਆਗਰਾ ਯੂਨੀ.), ਡਾ. ਮਾਲਿਕ ਸਿੰਘ (ਆਗਰਾ ਯੂਨੀ.), ਡਾ. ਲਾਲ ਮਨੋਹਰ ਉਪਾਧਿਆਇ (ਬਨਾਰਸ ਹਿੰਦੂ ਯੂਨੀ.), ਡਾ. ਓਮ ਪ੍ਰਕਾਸ਼ ਭਾਰਦ੍ਵਾਜ (ਕਰੂਕਸ਼ੇਤਰ ਯੂਨੀ.), ਡਾ. ਧਰਮ ਪਾਲ ਮੈਨੀ (ਭਾਗਲਪੁਰ ਯੂਨੀ.), ਡਾ. ਕਮਲਾ ਕੌਸ਼ਲ (ਆਗਰਾ ਯੂਨੀ.), ਡਾ. ਸੁਸ਼ੀਲਾ ਦੇਵੀ (ਪੰਜਾਬ ਯੂਨੀ.), ਡਾ. ਸ਼ਮੀਰ ਸਿੰਘ (ਗੁਰੂ ਨਾਨਕ ਦੇਵ ਯੂਨੀ.), ਡਾ. ਮੋਹਨਜੀਤ ਸਿੰਘ (ਉਸਮਾਨਿਆ ਯੂਨੀ.), ਡਾ. ਭੂਸ਼ਣ ਸਚਦੇਵ (ਪੰਜਾਬ ਯੂਨੀ.), ਡਾ. ਨਿਰਮਲ ਗੁਪਤਾ (ਪੰਜਾਬ ਯੂਨੀ.) ਆਦਿ ਲਗਭਗ ਦੋ ਦਰਜਨ ਵਿਦਵਾਨਾਂ ਨੇ ਇਸ ਗ੍ਰੰਥ ਬਾਰੇ ਆਪਣੇ ਪੀ-ਐਚ. ਡੀ. ਅਥਵਾ ਡੀ. ਲਿਟ. ਦੀ ਡਿਗਰੀ ਲਈ ਖੋਜ-ਪ੍ਰਬੰਧ ਲਿਖੇ ਹਨ ਅਤੇ ਇਤਨੇ ਹੀ ਵਿਦਵਾਨ ਇਸ ਗ੍ਰੰਥ ਨਾਲ ਸੰਬੰਧਿਤ ਖੋਜ-ਕਾਰਜ ਵਿਚ ਰੁਝੇ ਹੋਏ ਹਨ। ਇਨ੍ਹਾਂ ਵਿਚੋਂ ਇਕ ਦੋ ਵਿਦਵਾਨਾਂ ਨੂੰ ਛਡ ਕੇ ਬਾਕੀ ਸਭ ਨੇ 'ਦਸਮ-ਗ੍ਰੰਥ' ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਿਆ ਹੈ। ਇਸ ਸਾਰੇ ਵੇਰਵੇ ਤੋਂ ਭਲੀ-ਭਾਂਤ ਸਪਸ਼ਟ ਹੈ ਕਿ ਇਸ ਗ੍ਰੰਥ ਦੀ ਧਾਰਮਿਕ ਹੀ ਨਹੀਂ, ਸਾਹਿਤਕ ਮਹਾਨਤਾ ਵੀ ਅਦੁੱਤੀ ਹੈ।

ਇਸ ਗ੍ਰੰਥ ਦੀ ਕਵਿਤਾ ਦੇ ਉੱਚੇ ਪਧਰ ਨੂੰ ਵੇਖਕੇ ਵਿਦਵਾਨਾਂ ਨੇ ਬਹੁਤ ਪ੍ਰਸ਼ੰਸਾ ਕੀਤੀ ਹੈ। ਪਰ ਦੁਖ ਦੀ ਗੱਲ ਹੈ ਕਿ ਅਜੇ ਤਕ ਇਸ ਗ੍ਰੰਥ ਦੇ ਪੰਜਾਬੀ ਵਿਚ ਪੰਡਿਤ ਨਰੈਣ ਸਿੰਘ ਅਤੇ ਗਿਆਨੀ ਬਿਸ਼ਨ ਸਿੰਘ ਦੇ ਟੀਕੇ ਹੀ ਉਪਲਬਧ ਹਨ ਜਿਨ੍ਹਾਂ ਦੀਆਂ ਆਪਣੀਆਂ ਸੀਮਾਵਾਂ ਹਨ। ਸਿੱਟੇ ਵਜੋਂ ਇਨ੍ਹਾਂ ਟੀਕਿਆਂ ਨਾਲ ਇਸ ਗ੍ਰੰਥ ਵਿਚ ਵਰਤੀਆਂ ਪੁਰਾਤਨ ਭਾਸ਼ਾਵਾਂ ਅਤੇ ਰਾਜਸਥਾਨ ਦੀ ਡਿੰਗਲ ਭਾਸ਼ਾ-ਸ਼ੈਲੀ ਦੀ ਤਹਿ ਤਕ ਪਹੁੰਚ ਸਕਣਾ ਸਰਲ ਨਹੀਂ।  ਹਿੰਦੀ ਵਿਚ ਭੁਵਨ ਵਾਣੀ ਟ੍ਰਸਟ, ਲਖਨਊ ਵਲੋਂ ਡਾ. ਜੋਧ ਸਿੰਘ ਨੇ 'ਦਸਮ-ਗ੍ਰੰਥ' ਦਾ ਟੀਕਾ ਪ੍ਰਕਾਸ਼ਿਤ ਕੀਤਾ ਹੈ। ਪਰ ਦੁਖ ਦੀ ਗੱਲ ਹੈ ਕਿ ਟੀਕਾਕਾਰ ਨੇ ਨ ਬਾਣੀ ਦੀ ਭਾਵਨਾ ਨੂੰ ਠੀਕ ਢੰਗ ਨਾਲ ਸਮਝਿਆ ਹੈ ਅਤੇ ਨ ਹੀ ਅਰਥ ਕਰਨ ਵੇਲੇ ਕਿਸੇ ਤਰ੍ਹਾਂ ਦੇ ਤਾਲ-ਮੇਲ, ਪ੍ਰਸੰਗ ਅਤੇ ਅਲੰਕਾਰਾਂ ਨੂੰ ਸਮਝਿਆ ਹੈ। ਨਤੀਜੇ ਵਜੋਂ ਬੜੀ ਚੰਗੀ ਤਰ੍ਹਾਂ ਅਰਥਾਂ ਦਾ ਅਨਰਥ ਹੋਇਆ ਹੈ। ਇਸ ਲਈ ਖਾਲਸੇ ਦੀ ਤੀਜੀ ਜਨਮ-ਸ਼ਤਾਬਦੀ ਦੇ ਪਵਿਤਰ ਅਵਸਰ ਤੇ ਇਸ ਗ੍ਰੰਥ ਦਾ ਪੰਜਾਬੀ ਅਤੇ ਹਿੰਦੀ ਵਿਚ ਪਰਮਾਣਿਕ ਟੀਕਾ ਛਾਪਣ ਦਾ ਵਿਚਾਰ ਬਣਿਆ ਹੈ ਅਤੇ ਚੋਣਵੀਆਂ ਬਾਣੀਆਂ ਦਾ ਅੰਗ੍ਰੇਜ਼ੀ ਰੂਪ ਵੀ ਸਾਹਮਣੇ

ਲਿਆਣ ਦੀ ਇੱਛਾ ਹੈ, ਤਾਂ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਤ ਨੂੰ ਠੀਕ ਢੰਗ ਅਤੇ ਜੁਗਤ ਨਾਲ ਸਮਝਿਆ ਜਾ ਸਕੇ। ਡਾ. ਰਤਨ ਸਿੰਘ ਜੱਗੀ ਅਤੇ ਡਾ. ਗੁਰਸ਼ਰਨ ਕੌਰ ਜੱਗੀ ਨੂੰ ਸ੍ਰੀ ਬਾਬਾ ਜੀ ਨੇ ਪ੍ਰੇਰਿਤ ਕਰਕੇ ਸ੍ਰੀ 'ਦਸਮ-ਗ੍ਰੰਥ' ਦਾ ਪਾਠ-ਸੰਪਾਦਨ ਅਤੇ ਵਿਆਖਿਆ ਦਾ ਕੰਮ ਸੌਂਪਿਆ ਸੀ, ਜੋ ਉਨ੍ਹਾਂ ਨੇ ਵਿਦਵੱਤਾਪੂਰਨ ਢੰਗ ਨਾਲ ਬਹੁਤ ਮੇਹਨਤ ਕਰਕੇ ਸਿਰੇ ਚੜ੍ਹਾਇਆ ਹੈ ਅਤੇ ਹੁਣ ਸਾਕਾਰ ਰੂਪ ਵਿਚ ਆਪ ਜੀ ਦੇ ਹੱਥਾਂ ਵਿਚ ਹੈ।

**ਗੋਬਿੰਦ ਸਦਨ**

*ਭਾਈ ਕਿਰਪਾਲ ਸਿੰਘ*
*ਨਵੀਂ ਦਿੱਲੀ-30*